ਤਾਇਫ਼ਾ ਮਨਸੂਰਾ (ਜੇਤੂ ਗਿਰੋਹ)
ਫਿਰਕਾ ਨਾਜੀਆ
(ਨਿਜਾਤ ਪਾਉਣ ਵਾਲਾ ਗਿਰੋਹ)
ਕਿਹੜਾ ਹੈ ?
ਨਬੀ ﷺ ਨੇ ਫ਼ਰਮਾਇਆ ਮੇਰੀ ਉੱਮਤ ਦਾ ਇੱਕ ਗਿਰੋਹ
ਹਮੇਸ਼ਾ ਹੱਕ ਤੇ (ਕਾਇਮ ਅਤੇ) ਗਾਲਿਬ (ਜੇਤੂ) ਰਹੇਗਾ
ਉਹਨਾਂ ਨੂੰ ਛੱਡ ਦੇਣ ਵਾਲੇ (ਉਹਨਾਂ ਦੀ ਮਦਦ ਨਾ ਕਰਨ
ਵਾਲੇ ) ਇਹਨਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਣਗੇ
ਇੱਥੋਂ ਤੱਕ ਕਿ ਅੱਲਾਹ ਦਾ ਫੈਸਲਾ (ਕਿਆਮਤ) ਆ ਜਾਵੇ ।
ਤਿਰਮਿਜ਼ੀ 2229 (ਸਹੀ)

# ਵਿਸ਼ਾ ਸੂਚੀ

## 1.ਹਦੀਸਾਂ ਵਿੱਚ ਤਾਇਫ਼ਾ ਮਨਸੂਰਾ ਦਾ ਜਿਕਰ

ਹਜ਼ਰਤ ਸੋਬਾਨ (ਰਜ਼ੀ:) ਦੀ ਰਿਵਾਇਤ ਹੈ ਕਿ ਰਸੂਲ (ﷺ) ਨੇ ਇਰਸ਼ਾਦ ਫ਼ਰਮਾਇਆ ਕਿ ਅੱਲਾਹ ਤਾਅਲਾ ਨੇ ਮੇਰੇ ਲਈ ਸਾਰੀ ਜ਼ਮੀਨ ਨੂੰ ਇਸ ਤਰ੍ਹਾਂ ਸਮੇਟ ਦਿੱਤਾ ਕਿ ਮੈ ਇਸਦੇ ਪੂਰਬ ਤੇ ਪੱਛਮ ਵੇਖੇ, ਅਤੇ ਮੇਰੀ ਉੱਮਤ ਦੀ ਹਕੂਮਤ ਉਸ ਥਾਂ ਤੱਕ ਹੋ ਜਾਵੇਗੀ ਜਿੱਥੇ ਤੱਕ ਮੇਰੇ ਲਈ ਜ਼ਮੀਨ ਸਮੇਟੀ ਗਈ ਅਤੇ ਮੈਨੂੰ ਦੋ ਖ਼ਜ਼ਾਨੇ ਸੁਰਖ਼ (ਸੋਨੇ) ਅਤੇ ਸਫ਼ੈਦ (ਚਾਂਦੀ ਦੇ) (ਭਾਵ ਰੋਮ ਅਤੇ ਈਰਾਨ ਦੇ ਖਜ਼ਾਨੇ) ਬਖ਼ਸ਼ੇ ਗਏ। ਅਤੇ ਮੈ ਆਪਣੇ ਰੱਬ ਤੋਂ ਆਪਣੀ ਉੱਮਤ ਲਈ ਦੁਆ ਕੀਤੀ ਕਿ ਮੇਰੀ ਉੱਮਤ ਨੂੰ ਭੁੱਖ-ਮਰੀ ਨਾਲ ਹਲਾਕ ਨਾ ਕਰੀਂ ਅਤੇ ਉਹਨਾਂ ਉੱਤੇ ਕੋਈ ਅਜਿਹਾ ਦੁਸ਼ਮਨ ਭਾਰੂ ਨਾ ਕਰੀਂ ਜਿਹੜਾ ਉਹਨਾ ਨੂੰ ਤਬਾਹ-ਬਰਬਾਦ ਕਰ ਦੇਵੇ। ਮੇਰੇ ਰੱਬ ਨੇ ਜਵਾਬ ਵਿੱਚ ਫ਼ਰਮਾਇਆ ਕਿ ਐ ਮੁਹੰਮਦ ! ਜਦੋਂ ਮੈਂ ਕੋਈ ਫ਼ੈਸਲਾ ਕਰ ਲੈਂਦਾ ਹਾਂ ਤਾਂ ਉਹ ਟਲ ਨਹੀਂ ਸਕਦਾ। ਹਾਂ ਤੁਹਾਡੀ ਇਹ ਗੱਲ ਕਬੂਲ ਕਰ ਲਈ ਗਈ ਕਿ ਭੁੱਖ-ਮਰੀ ਤੋਂ ਉਹਨਾ ਨੂੰ ਨਹੀਂ ਮਾਰਾਂਗਾ ਅਤੇ ਨਾ ਹੀ ਕੋਈ ਅਜਿਹਾ ਦੁਸ਼ਮਨ ਉਹਨਾ ਉੱਤੇ ਭਾਰੂ ਕਰਾਂਗਾ ਜਿਹੜਾ ਉਹਨਾ ਨੂੰ ਤਬਾਹ-ਬਰਬਾਦ ਕਰ ਦੇਵੇ ਭਾਵੇਂ ਸਾਰੇ ਦੁਸ਼ਮਣ ਇਹਨਾਂ ਦੇ ਖਿਲਾਫ ਇੱਕਠੇ ਹੋ ਜਾਣ (ਅਜਿਹਾ ਨਹੀਂ ਕਰ ਸਕਣਗੇ), ਪਰ ਉਹ ਖੁਦ ਹੀ ਇੱਕ ਦੂਜੇ ਨੂੰ ਹਲਾਕ ਕਰਨਗੇ ਅਤੇ ਕੈਦੀ ਬਨਾਉਣਗੇ।

ਸਹੀ ਮੁਸਲਿਮ 2889

ਹਾਫ਼ਿਜ਼ ਬਰਕਾਨੀ (ਰਹਿ:) ਨੇ ਵੀ ਇਹ ਆਪਣੀ ਕਿਤਾਬ ਸਹੀ ਵਿੱਚ ਰਵਾਇਤ ਕੀਤਾ ਹੈ ਅਤੇ ਇਸ ਵਿੱਚ ਇਹ ਅਲਫ਼ਾਜ ਜਿਆਦਾ ਹਨ ਕਿ ਮੈਂ ਆਪਣੀ ਉੱਮਤ ਦੇ ਬਾਰੇ ਵਿੱਚ ਗੁੰਮਰਾਹ ਹੋਏ ਆਗੂਆਂ ਤੋਂ ਡਰਦਾ ਹਾਂ ਅਤੇ ਜਦੋਂ ਉਹਨਾ ਵਿੱਚ ਇੱਕ ਵਾਰ  ਤਲਵਾਰ ਚੱਲੇਗੀ ਤਾਂ ਉਹ ਕਿਆਮਤ ਤੱਕ ਨਹੀਂ ਰੁਕੇਗੀ ਅਤੇ ਉਸ ਸਮੇਂ ਤੱਕ ਕਿਆਮਤ ਨਹੀਂ ਆਵੇਗੀ ਜਦੋਂ ਤੱਕ ਮੇਰੀ

ਉੱਮਤ ਦਾ ਇੱਕ ਧੜਾ ਮੁਸ਼ਰਿਕਾਂ ਨਾਲ ਨਾ ਜਾ ਮਿਲੇ ਅਤੇ ਮੇਰੀ ਉੱਮਤ ਦੇ ਬਹੁਤ ਸਾਰੇ ਗਿਰੋਹ ਬੁੱਤ ਪਰਸਤੀ ਨਾ ਕਰਨ ਲੱਗ ਜਾਣ । ਬੇਸ਼ੱਕ ਮੇਰੀ ਉੱਮਤ ਵਿੱਚ 30 ਦੱਜਾਲ (ਕੱਜ਼ਾਬ) (ਝੂਠੇ) ਹੋਣਗੇ, ਜਿਨ੍ਹਾਂ ਵਿੱਚੋਂ ਹਰ ਕੋਈ ਨਬੀ ਹੋਣ ਦਾ ਦਾਅਵਾ ਕਰੇਗਾ, ਜਦਕਿ ਮੈਂ ਆਖ਼ਰੀ ਨਬੀ (ﷺ) ਹਾਂ ਅਤੇ ਮੈਥੋਂ ਬਾਅਦ ਕੋਈ ਨਬੀ ਨਹੀਂ ਆਵੇਗਾ, ਮੇਰੀ ਉੱਮਤ ਵਿੱਚ ਤਾਇਫ਼ਾ ਮਨਸੂਰਾ[1](ਇੱਕ ਧੜ੍ਹਾ) ਹਮੇਸ਼ਾ ਹੱਕ ਉੱਤੇ ਕਾਇਮ ਰਹੇਗਾ ਅਤੇ ਉਹਨਾਂ ਦੀ ਅੱਲ੍ਹਾ ਤਾਅਲਾ ਦੀ ਤਰਫ ਤੋਂ ਮੱਦਦ ਕੀਤੀ ਜਾਵੇਗੀ। ਅਤੇ ਉਹਨਾ ਨੂੰ ਛੱਡ ਦੇਣ ਵਾਲੇ ਉਹਨਾ ਦਾ ਕੁੱਝ ਵੀ ਨਹੀਂ ਵਿਗਾੜ ਸਕਣਗੇ। ਇੱਥੋਂ ਤੱਕ ਕਿ ਅੱਲਾਹ ਦਾ ਹੁਕਮ (ਕਿਆਮਤ) ਆ ਜਾਵੇਗੀ ।
(ਸਹੀ, ਅਬੂ ਦਾਊਦ 4252 ਅਸ ਸਹੀਹਾ 4/252 )

[1.ਤਾਇਫ਼ਾ ਮਨਸੂਰਾ (ਉਹ ਗਿਰੋਹ ਜਿਸ ਦੀ, ਉਹਨਾਂ ਦਾ ਵਿਰੋਧ ਕਰਨ ਵਾਲਿਆਂ ਦੇ ਵਿਰੁੱਧ,ਅੱਲ੍ਹਾ ਤਾਅਲਾ ਹਮੇਸ਼ਾ ਮਦਦ ਕਰਦਾ ਰਹੇਗਾ,ਅਤੇ ਮੁਖਾਲਫਤ ਕਰਨ ਵਾਲੇ ਉਹਨਾਂ ਦਾ ਕੁੱਝ ਵੀ ਨਹੀਂ ਵਿਗਾੜ ਸਕਣਗੇ। ਕੁੱਝ ਹਦੀਸਾਂ ਵਿੱਚ ਇਸਨੂੰ ਫ਼ਿਰਕਾ ਨਾਜੀਆ (ਨਿਜਾਤ ਪਾ ਜਾਣ ਵਾਲਾ ਫ਼ਿਰਕਾ) ਵੀ ਕਿਹਾ ਗਿਆ ਹੈ।
ਇਸ ਮਤਲਬ ਦੀਆਂ ਹੋਰ ਵੀ ਬਹੁਤ ਸਾਰੀਆਂ ਹਦੀਸਾਂ ਆਈਆਂ ਹਨ ਜਿਵੇਂ ਕਿ 73 ਫ਼ਿਰਕਿਆਂ ਵਾਲੀ ਹਦੀਸ ਕਿ 72 ਫਿਰਕੇ ਜਹੰਨਮੀ ਅਤੇ ਇੱਕ ਜੰਨਤੀ ਗਿਰੋਹ ਹੋਵੇਗਾ।
(ਤਿਰਮਿਜੀ 2640 ਹਸਨ ਸਹੀ)

ਨਬੀ ﷺ ਨੇ ਫਰਮਾਇਆ ਮੇਰੀ ਉੱਮਤ ਦਾ ਇੱਕ ਗਿਰੋਹ ਹਮੇਸ਼ਾ ਗਾਲਿਬ (ਜੇਤੂ) ਰਹੇਗਾ ,ਇੱਥੋਂ ਤਕ ਕਿ ਕਿਆਮਤ ਆ ਜਾਵੇਗੀ ਅਤੇ ਉਹ ਗਾਲਿਬ ਹੀ ਹੋਣਗੇ । (ਸਹੀ ਬੁਖਾਰੀ 7311)

ਨਬੀ ﷺ ਨੇ ਫਰਮਾਇਆ ਮੇਰੀ ਉੱਮਤ ਦਾ ਇੱਕ ਗਿਰੋਹ ਹਮੇਸ਼ਾ ਹੱਕ (ਉੱਪਰ ਜੰਮਿਆ ਅਤੇ) ਗਾਲਿਬ ਰਹੇਗਾ । ਜੋ ਉਹਨਾਂ ਨੂੰ ਛੱਡ ਦੇਣਗੇ, ਉਹ ਉਹਨਾਂ ਦਾ ਕੁੱਝ ਵੀ ਵਿਗਾੜ ਨਹੀਂ ਸਕਣਗੇ। ਉਹ ਇਸੇ ਹਾਲਤ ਵਿੱਚ ਰਹਿਣਗੇ ਇੱਥੋਂ ਤੱਕ ਕਿ ਕਿਆਮਤ ਆ ਜਾਵੇਗੀ ।

ਸਹੀ ਮੁਸਲਿਮ 1920

ਨਬੀ ﷺ ਨੇ ਫਰਮਾਇਆ ਮੈਂ ਆਪਣੀ ਉੱਮਤ ਦੇ ਬਾਰੇ ਵਿੱਚ ਗੁੰਮਰਾਹ ਕੁੰਨ ਇਮਾਮਾਂ (ਆਗੂ ,ਪੈਸਵਾ) ਤੋਂ ਡਰਦਾ ਹਾਂ । ਮੇਰੀ ਉੱਮਤ ਦਾ ਇੱਕ ਗਿਰੋਹ ਹਮੇਸ਼ਾ ਹੱਕ ਤੇ (ਕਾਇਮ ਅਤੇ) ਗਾਲਿਬ (ਜੇਤੂ) ਰਹੇਗਾ, ਉਹਨਾਂ ਨੂੰ ਛੱਡ ਦੇਣ ਵਾਲੇ (ਉਹਨਾਂ ਦੀ ਮਦਦ ਨਾ ਕਰਨ ਵਾਲੇ ) ਇਹਨਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਣਗੇ ਇੱਥੋਂ ਤੱਕ ਕਿ ਅੱਲਾਹ ਦਾ ਫੈਸਲਾ (ਕਿਆਮਤ) ਆ ਜਾਵੇ ।

ਤਿਰਮਿਜ਼ੀ  2229 (ਸਹੀ)
ਇਮਾਮ ਤਿਰਮਿਜ਼ੀ ਨੇ ਕਿਹਾ ਹਦੀਸ ਹਸਨ ਸਹੀ ਹੈ ।

## 2. ਤਾਇਫ਼ਾ ਮਨਸੂਰਾ ਜਾਂ ਫ਼ਿਰਕਾ ਨਾਜੀਆ ਤੋਂ ਮੁਰਾਦ ਗਿਰੋਹ ਅਹਿਲੇ ਹਦੀਸ ਹੈ

ਸਲਫ਼ ਦੇ ਬਹੁਤ ਸਾਰੇ ਉਲਮਾ ਨੇ ਇਹਨਾ ਹਦੀਸਾਂ ਦੀ ਵਿਆਖਿਆ ਕਰਦੇ ਹੋਏ ਫ਼ਰਮਾਇਆ ਹੈ ਕਿ ਤਾਇਫ਼ਾ ਮਨਸੂਰਾ ਜਾਂ ਫ਼ਿਰਕਾ ਨਾਜੀਆ ਤੋਂ ਮੁਰਾਦ ਗਿਰੋਹ ਅਹਿਲੇ ਹਦੀਸ ਹੈ ।

1. ਅਬਦੁੱਲਾ ਬਿਨ ਮੁਬਾਰਕ (151 ਹ) ਨੇ ਕਿਹਾ, ਮੇਰੇ ਅਨੁਸਾਰ, ਉਹ "ਅਸ-ਹਾਬੁਲ-ਹਦੀਸ" ਹਨ
(ਸ਼ਰਫ਼ ਅਸਹਾਬੁਲ ਹਦੀਸ  ਅਲ-ਖਤੀਬ ਅਲ-ਬਗਦਾਦੀ (468 ਹ)

2. ਇਮਾਮ ਯਜੀਦ ਬਿਨ ਹਾਰੂਨ (206 ਹ) ਨੇ ਫ਼ਰਮਾਇਆ ਕਿ ਅਗਰ ਤਾਇਫ਼ਾ ਮਨਸੂਰਾ ਤੋਂ ਮੁਰਾਦ ਅਹਿਲੇ ਹਦੀਸ ਵ ਅਹਿਲੇ ਅਥਰ ਨਹੀਂ ਤਾਂ ਮੈਂ ਨਹੀ ਜਾਣਦਾ ਕਿ ਇਹ ਕੌਣ ਹਨ
(ਮਸਅਲਾਤੁਲ ਇਹਤਿਜਾਜ ਬਿ ਸ਼ਾਫਈ ਲਿਲ ਖਤੀਬ ਪੰਨਾ 30 (ਸਨਦ ਸਹੀ)

3. ਇਮਾਮ ਅਹਿਮਦ ਬਿਨ ਹੰਬਲ (241 ਹ) ਨੇ ਤਾਇਫ਼ਾ ਮਨਸੂਰਾ (ਜੇਤੂ ਸਮੂਹ) ਬਾਰੇ ਕਿਹਾ: “ਜੇਕਰ ਤਾਇਫ਼ਾ ਮਨਸੂਰਾ” ਅਸਹਾਬੁਲ ਹਦੀਸ” ਨਹੀਂ ਹੈ ਤਾਂ ਮੈਨੂੰ ਨਹੀਂ ਪਤਾ ਕਿ ਉਹ ਕੌਣ ਹਨ”
(ਮਾਰੀਫਤੁ ਉਲੂਮ ਉਲ ਹਦੀਸ ਲਿਲ ਹਾਕਿਮ ਪੰਨਾ 2, ਫਤਹ ਹੁਲ ਬਾਰੀ 13/250 ਸਨਦ ਸਹੀ)

4. ਇਮਾਮ ਤਿਰਮੀਜ਼ੀ ਨੇ ਕਿਹਾ ਕਿ ਮੇਰੇ ਉਸਤਾਦ ਇਮਾਮ ਬੁਖ਼ਾਰੀ ਨੇ ਕਿਹਾ ਕਿ ਉਹਨਾਂ ਦੇ ਆਪਣੇ ਉਸਤਾਦ ਅਲੀ ਬਿਨ ਮਦਨੀ (234 ਹ) ਨੇ ਕਿਹਾ ਕਿ ਇਸ ਗਿਰੋਹ ਤੋਂ ਮੁਰਾਦ ਅਹਿਲੇ ਹਦੀਸ ਹਨ ।
ਤਿਰਮੀਜ਼ੀ 2229 ਸਨਦ ਸਹੀ

5. ਇਮਾਮ ਅਲ-ਬੁਖਾਰੀ (256 ਹ) ਹਦੀਸ ਦੀ ਵਿਆਖਿਆ ਵਿੱਚ ਕਿਹਾ (ਤਾਇਫ਼ਾ ਮਨਸੂਰਾ) ਦਾ ਅਰਥ ਹੈ "ਅਹਲੁਲ ਹਦੀਸ"
(ਮਸਅਲਾਤੁਲ ਇਹਤਿਜਾਜ ਬਿ ਸ਼ਾਫਈ ਲਿਲ ਖਤੀਬ ਪੰਨਾ 47, ਅਲ ਹੁੱਜਾਤੂ ਫ਼ੀ ਬਯਾਨੁਲ ਮੁਹੱਜਾ 1/246 (ਸਨਦ ਸਹੀ))

6. ਇਮਾਮ ਬੁਖਾਰੀ ਇਸ ਆਇਤ
[ਕਿ ਅਸੀਂ ਤੁਹਾਨੂੰ ਇੱਕ ਵਸਤ (ਅਦਲ,ਇੰਨਸਾਫ,ਵਿਚਕਾਰ ਵਾਲੀ ਰਾਹ ਇਖਤਿਆਰ ਕਰਨ ਵਾਲੀ ਨਾ ਗੁਲੂ ਨਾ ਘੱਟ,) ਵਾਲੀ (ਇੱਕ ਬੇਹਤਰੀਨ) ਉੱਮਤ ਬਣਾਇਆ ] ਸੁਰਾਹ ਬਕਰਾ 2:143
ਦੀ ਤਫ਼ਸੀਰ ਵਿੱਚ ਆਖਦੇ ਹਨ ਕਿ ਇਹ ਉਹੀ ਗਿਰੋਹ ਹੈ ਜਿਸਦਾ ਜਿਕਰ ਨਬੀ (ﷺ) ਦੀ ਤਾਇਫ਼ਾ ਮਨਸੂਰਾ ਵਾਲੀ ਹਦੀਸ ਵਿੱਚ ਆਇਆ ਹੈ
(ਖਲਕ ਅਫਾਲ ਅਲ ਇਬਾਦ ਬੁਖਾਰੀ 115)

7. ਇਮਾਮ ਹਾਕਿਮ (405 ਹ) ਨੇ ਇਸ ਹਦੀਸ ਤੇ ਇਹ ਬਾਬ ਲਿਖਿਆ ਹੈ ਕਿ ਅਹਿਲੇ ਹਦੀਸ ਲਈ ਕਿਆਮਤ ਤੱਕ ਨੁਸਰਤ (ਅੱਲ੍ਹਾ ਦੀ ਮੱਦਦ) ਦਾ ਸਬੂਤ
(ਸਹੀ ਇਬਨੇ ਹਿੱਬਾਨ ਹ 61)

8. ਇਮਾਮ ਅਸਬਹਾਨੀ (535 ਹ) ਨੇ ਕਿਹਾ ਅਹਿਲੇ ਹਦੀਸ ਦਾ ਜਿਕਰ ਕਰੋ ਕਿਉਂਕਿ ਇਹੀ ਫ਼ਿਰਕਾ (ਤਾਇਫ਼ਾ ਮਨਸੂਰਾ) ਕਿਆਮਤ ਤਕ ਹੱਕ ਤੇ ਗਾਲਿਬ ਰਹੇਗਾ
(ਅਲ ਹੁੱਜਾਤੂ ਫ਼ੀ ਬਯਾਨੁਲ ਮਹੱਜਾ 1/262)

9. ਇਬਨੇ ਅਰਬੀ ਮਾਲੀਕੀ (543 ਹ) ਨੇ ਕਿਹਾ ਤਾਇਫ਼ਾ ਮਨਸੂਰਾ ਬਾਰੇ ਕਿਹਾ ਗਿਆ ਹੈ ਕਿ ਉਹ ਅਸਹਾਬੁਲ ਹਦੀਸ ਹਨ
(ਅਹਵਜੀ 9/35)

10. ਇਬਨੇ ਮੁਫਲਿਹ ਮਕਦਸੀ  (763 ਹ) ਨੇ ਕਿਹਾ: "ਅਹਿਲੇ ਹਦੀਸ, ਤਾਇਫ਼ਾ ਮਨਸੂਰਾ (ਜੇਤੂ ਸਮੂਹ) ਹਨ, ਜੋ ਹੱਕ (ਪੂਰਨ ਸੱਚ) 'ਤੇ ਕਾਇਮ ਹਨ"
(ਅਲ ਅਦਾਬ ਉਲ ਸ਼ਰਾਹ 1/211)

11. ਇਮਾਮ ਇਬਨੇ ਕਸੀਰ (774  ਹ) ਨੇ ਕਿਹਾ ਕਿ ਉੱਲਮਾ ਏ ਸਲਫ਼ (ਪਹਿਲਾਂ ਦੇ ਗੁਜਰੇ ਹੋ ਨੇਕ ਲੋਕ) ਵਿੱਚੋਂ ਬਹੁਤ ਕਸੀਰ (ਜਿਆਦਾ ਤਾਦਾਦ ਵਿੱਚ) ਉੱਲਮਾ ਨੇ (ਤਾਇਫ਼ਾ ਮਨਸੂਰਾ ਬਾਰੇ) ਕਿਹਾ ਕਿ ਉਹ ਅਹਿਲੇ ਹਦੀਸ ਹਨ (ਅਲ ਬਿਦਾਆ ਵਨ ਨਿਹਾਆ 9/304)

12. ਹਾਫਿਜ ਯਹਯਾ ਬਿਨ ਅਬੀ ਬਕਰ ਬਿਨ ਮੁਹੰਮਦ ਅਲ ਆਮਰੀ (893 ਹ) ਨੇ ਕਿਹਾ ਕਿ ਇਸ ਗੱਲ ਉੱਤੇ ਉੱਲਮਾ ਏ ਉੱਮਤ ਦਾ ਇੱਤੀਫ਼ਾਕ (ਇਕੱਠ,ਰਾਜੀਨਾਮਾ) ਹੈ ਕਿ ਹਦੀਸ (ਇੱਕ ਗਿਰੋਹ ਹੱਕ ਤੇ ਰਹੇਗਾ) ਤੋਂ ਮੁਰਾਦ ਅਹਿਲੇ ਹਦੀਸ ਹਨ
(ਅਲ ਮਹਾਫ਼ਿਲ 2/408)

13. ਸ਼ੇਖ ਅਬਦੁਲ-ਕਾਦਿਰ ਅਲ-ਜੀਲਾਨੀ (561 ਹ) ਨੇ ਕਿਹਾ,
ਅਲ-ਫਿਰਕਾ ਤੁਨ-ਨਾਜੀਆ ਤਾਂ ਇਹ ਅਹਿਲੇ-ਸੁੰਨਤ ਵਲ-ਜਮਾਤ ਹਨ,
ਅਤੇ ਅਹਿਲੇ-ਸੁੰਨਤ ਵਲ-ਜਮਾਤ ਦਾ ਹੋਰ ਕੋਈ ਨਾਮ ਨਹੀਂ ਸਿਵਾਏ
ਅਸਹਾਬੁਲ-ਹਦੀਸ ਦੇ।
[ਅਲ-ਗੁੱਨੀਆਤੁਤ-ਤਾਲੀਬੀਨ (ਪੰਨਾ 212)]

## 3.ਅਹਿਲੇ ਹਦੀਸ ਦੀ ਫ਼ਜ਼ੀਲਤ

1.ਇਮਾਮ ਸੁਫਯਾਨ ਸ਼ੌਰੀ (161 ਹ) (ਰਹਿ) ਨੇ ਅਹਿਲੇ ਹਦੀਸ ਬਾਰੇ ਕਿਹਾ, "ਫਰਿਸ਼ਤੇ ਆਸਮਾਨ ਦੇ ਰਾਖੇ ਹਨ ਅਤੇ "ਅਸਹਾਬੁਲ ਹਦੀਸ" ਧਰਤੀ ਦੇ ਰਾਖੇ ਹਨ।
[ਸ਼ਰਫ ਅਸ-ਹਾਬੁਲ ਹਦੀਸ]

2.ਇਮਾਮ ਸ਼ਾਫੀ (204 ਹ) ਨੇ ਕਿਹਾ: "ਜਦੋਂ ਵੀ ਮੈਂ ਅਹਿਲੇ ਹਦੀਸ ਦੇ ਕਿਸੇ ਵਿਅਕਤੀ ਨੂੰ ਵੇਖਦਾ ਹਾਂ, ਤਾਂ ਇਹ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਮੈਂ ਨਬੀ (ﷺ) ਨੂੰ "ਜ਼ਿੰਦਾ" ਦੇਖਿਆ ਹੈ
(ਸ਼ਰਫ ਅਸਹਾਬੁਲ ਹਦੀਸ ਲਿਲ ਖਤੀਬ ਪੰਨਾ 94 ਸਨਦ ਸਹੀ)

3.ਅਤੇ ਇਮਾਮ ਸ਼ਾਫੀ (204 ਹ) ਨੇ ਕਿਹਾ: "ਅਹਿਲੇ-ਹਦੀਸ ਨਾਲ ਜੁੜੇ ਰਹੋ, ਕਿਉਂਕਿ ਉਹ ਲੋਕਾਂ ਵਿੱਚੋਂ ਸਭ ਤੋਂ ਸਹੀ ਹਨ"
(ਅਸ-ਸਿਆਰ 14/197)

ਅਬੂ ਨੁਆਇਮ ਅਲ ਅਸਬਹਾਨੀ (430 ਹਿ) ਨੇ ਕਿਹਾ:
"ਅਤੇ ਅਸ਼-ਸ਼ਾਫ਼ੀ "ਅਹਿਲੇ ਹਦੀਸ" ਦੇ ਮਜ਼ਹਬ 'ਤੇ ਸੀ।
(ਹੁਲਯਾਤੁਲ ਔਲੀਆ 9/112)

4. ਹਾਫਿਜ ਇਬਨੇ ਹਿੱਬਾਨ ਨੇ ਅਹਿਲੇ ਹਦੀਸ ਬਾਰੇ ਕਿਹਾ ਕਿ:
"ਉਹ ਹਦੀਸ 'ਤੇ ਅਮਲ ਕਰਦੇ ਹਨ, ਉਹ ਇਸਦਾ ਬਚਾਅ ਕਰਦੇ ਹਨ ਅਤੇ ਇਸਦੇ ਵਿਰੋਧੀਆਂ ਦਾ ਨਾਸ਼ ਕਰਦੇ ਹਨ"
[ਸਹੀ ਇਬਨੇ ਹਿੱਬਾਨ, ਅਲ-ਇਹਸਾਨ 6129]

5. ਖਤੀਬ ਬਗਦਾਦੀ (463 ਹ) ਨੇ ਅਹਿਲੇ ਹਦੀਸ ਦੇ ਫਜਾਇਲ, ਗੁਣਾਂ 'ਤੇ ਇਕ ਕਿਤਾਬ ਲਿਖੀ ਹੈ, ਜਿਸਦਾ ਸਿਰਲੇਖ ਹੈ: ਸ਼ਰਫ ਅਸਹਾਬੁਲ-ਹਦੀਸ (ਤਾਰੀਖ ਉਲ ਬਗਦਾਦ 1/224)

6. (ਅਤੇ ਯਾਦ ਕਰੋ) ਉਹ ਦਿਨ ਜਦੋਂ ਅਸੀਂ ਸਾਰੇ ਮਨੁੱਖਾਂ ਨੂੰ ਉਨ੍ਹਾਂ ਦੇ ਇਮਾਮ [ਉਨ੍ਹਾਂ ਦੇ ਨਬੀ, ਇਮਾਮ, ਆਗੂ, ਜਾਂ ਉਨ੍ਹਾਂ ਦੇ ਚੰਗੇ ਅਤੇ ਮਾੜੇ ਕੰਮਾਂ ਦੇ ਰਿਕਾਰਡ, ਜਾਂ ਉਨ੍ਹਾਂ ਦੀਆਂ ਪਵਿੱਤਰ ਕਿਤਾਬਾਂ ਜਿਵੇਂ ਕੁਰਾਨ, ਤਰਾਤ (ਤੌਰਾਤ), ਇੰਜੀਲ ਆਦਿ] ਨਾਲ ਬੁਲਾਵਾਂਗੇ। 17:71

ਇਸ ਆਇਤ ਦੀ ਤਫਸੀਰ ਵਿਚ ਇਬਨੇ ਕਸੀਰ (774 ਹ) ਨੇ ਕਿਹਾ "ਅਤੇ ਸਲਫ਼ ਵਿੱਚੋਂ ਕੁਝ ਨੇ ਕਿਹਾ: ਇਹ (ਆਇਤ) ਅਹਿਲੇ ਹਦੀਸ ਲਈ ਸਭ ਤੋਂ ਵੱਡਾ ਸਨਮਾਨ ਹੈ ਕਿਉਂਕਿ ਉਨ੍ਹਾਂ ਦਾ ਇਮਾਮ ਨਬੀ ਮੁਹੰਮਦ (ﷺ) ਹੋਣਗੇ"
ਤਫਸੀਰ ਇਬਨ ਕਸੀਰ 17:71

7. ਜਲਾਲ ਉਦ ਦੀਨ ਸੁਯੁਤੀ (911 ਹ) ਨੇ ਇਸ ਆਇਤ ਦੀ ਤਫਸੀਰ ਕੀਤੀ: ਅਹਿਲੇ ਹਦੀਸ ਲਈ ਇਸ (ਆਇਤ) ਤੋਂ ਵੱਡਾ ਕੋਈ ਸਨਮਾਨ ਨਹੀਂ ਹੈ ਕਿਉਂਕਿ ਉਨ੍ਹਾਂ ਦਾ ਨਬੀ ਮੁਹੰਮਦ (ﷺ) ਤੋਂ ਇਲਾਵਾ ਕੋਈ ਹੋਰ ਇਮਾਮ ਨਹੀਂ ਹੈ।
(ਤਦਰੀਬ ਉਲ ਰਾਵੀ 2/126, ਨ 27)

8. ਇਮਾਮ ਅਸ ਸਾਬੂਨੀ (449 ਹ) ਨੇ ਇੱਕ ਕਿਤਾਬ ਲਿਖੀ ਅਕੀਦਾ ਏ ਸਲਫ਼ ਵ ਅਸਹਾਬੁਲ ਹਦੀਸ (ਜਿਸ ਵਿੱਚ ਉਹਨਾਂ ਨੇ ਅਹਿਲੇ ਹਦੀਸ ਦਾ ਅਕੀਦਾ ਬਿਆਨ ਕੀਤਾ ਹੈ )

9. ਇਮਾਮ ਅਬੂ ਅਹਿਮਦ ਅਲ ਹਾਕਿਮ ਅਲ ਕਬੀਰ (378 ਹ) ਨੇ ਇੱਕ ਕਿਤਾਬ ਲਿਖੀ ਸਿਆਰ ਅਸਹਾਬੁਲ ਹਦੀਸ

10. ਇਮਾਮ ਅਬੂ ਹਾਤਿਮ ਅਰ ਰਾਜੀ ਨੇ ਕਿਹਾ ਕਿਸੇ ਚੀਜ ਉੱਪਰ ਅਹਿਲੇ ਹਦੀਸ ਦਾ ਇੱਤੀਫ਼ਾਕ (ਇਕੱਠ) ਹੋ ਜਾਣਾ ਹੁੱਜਤ ਹੁੰਦਾ ਹੈ

(ਕਿਤਾਬ ਅਲ ਮਰਾਸੀਲ ਪ 192)

11. ਇਮਾਮ ਨਸਾਈ ਨੇ ਕਿਹਾ ਕਿ "ਅਹਿਲੇ ਇਸਲਾਮ ਲਈ ਨਫ਼ਾ ਹੈ, ਅਤੇ ਅਹਿਲੇ ਹਦੀਸ ,ਇਲਮ-ਫਿਕਹ-ਅਤੇ ਕੁਰਆਨ ਵਾਲਿਆਂ ਵਿੱਚੋਂ ਹਨ (ਸੁਨਨ ਨਸਾਈ ਹ 4147)

12. ਇਮਾਮ ਮੁਸਲਿਮ ਨੇ ਕਿਹਾ ਮੈ ਹਦੀਸ ਅਤੇ ਅਹਿਲੇ ਹਦੀਸ ਦੇ ਮਜਹਬ ਦੀ ਵਿਆਖਿਆ ਕੀਤੀ

(ਸਹੀ ਮੁਸਲਿਮ ਮੁਕੱਦਮਾ ਪ 2 )

## 4. ਅਹਿਲੇ ਹਦੀਸ ਕੇਵਲ ਮੁਹੱਦੀਸੀਨ ਹੀ ਨਹੀਂ, ਸਗੋਂ ਜੋ ਲੋਕ ਹਦੀਸ 'ਤੇ ਅਮਲ ਕਰਦੇ ਹਨ ਉਹ ਵੀ ਉਨ੍ਹਾਂ ਵਿੱਚ ਸ਼ਾਮਲ ਹਨ

ਅਹਿਲੇ ਹਦੀਸ ਜਾਂ ਅਹਿਲੇ ਸੁੰਨਤ ਕੇਵਲ ਮੁਹੱਦੀਸੀਨ (ਹਦੀਸਾਂ ਦੇ ਮਾਹਿਰ) ਹੀ ਨਹੀਂ, ਸਗੋਂ ਜੋ ਲੋਕ ਹਦੀਸ 'ਤੇ ਅਮਲ ਕਰਦੇ ਹਨ ਉਹ ਵੀ ਉਨ੍ਹਾਂ ਵਿੱਚ ਸ਼ਾਮਲ ਹਨ ਭਾਵ ਉਨ੍ਹਾਂ ਦੀ "ਆਵਾਮ" ਵੀ (ਆਮ ਲੋਕ ਵੀ) ਜਿਵੇਂ ਕਿ ਉਲਮਾ ਦੁਆਰਾ ਦੱਸਿਆ ਗਿਆ ਹੈ।

1.ਇਮਾਮ ਅਹਿਮਦ ਬਿਨ ਹੰਬਲ ਨੇ ਕਿਹਾ, "ਸਾਡੇ ਅਨੁਸਾਰ, ਅਹਲੁਲ ਹਦੀਸ ਉਹ ਵਿਅਕਤੀ ਹੈ ਜੋ ਹਦੀਸ 'ਤੇ ਅਮਲ ਕਰਦਾ ਹੈ"
[ਮਨਾਕਿਬ ਅਲ-ਇਮਾਮ ਅਹਿਮਦ ਲੀ ਇਬਨੇ ਅਲ ਜੌਜ਼ੀ ਪੰਨਾ 208, ਅਲ ਜਾਮੇ ਲਿਲ ਖਤੀਬ 1/219 ਹ 186 ਸਨਦ ਸਹੀ]

2. ਇਮਾਮ ਅਲ-ਹਾਕਿਮ ਨੇ ਕਿਹਾ: ਇਮਾਮ ਅਹਿਮਦ ਇਬਨੇ ਹੰਬਲ ਨੇ ਬਹੁਤ ਚੰਗਾ ਕੀਤਾ ਜੋ ਉਹਨਾਂ ਨੇ ਇਸ ਹਦੀਸ 'ਤੇ ਇਹ ਕਹਿ ਕੇ ਟਿੱਪਣੀ ਕੀਤੀ ਕਿ "ਜੇਤੂ ਸਮੂਹ" ਜੋ ਕਿ ਕਿਆਮਤ ਤੱਕ ਜਿੱਤ ਪ੍ਰਾਪਤ ਕਰੇਗਾ, ਉਹ ਅਸਹਾਬੁਲ-ਹਦੀਸ ਹੈ । ਇਸ ਵਰਣਨ ਦਾ ਉਨ੍ਹਾਂ ਲੋਕਾਂ ਤੋਂ ਵੱਧ ਹੱਕਦਾਰ ਕੌਣ ਹੈ ਜੋ ਨੇਕ ਲੋਕਾਂ ਦੇ ਮਾਰਗ 'ਤੇ ਚੱਲਦੇ ਹਨ ਅਤੇ ਸਾਡੇ ਤੋਂ ਪਹਿਲਾਂ ਆਏ "ਸਲਫ਼" ਦੇ ਨਕਸ਼ੇ-ਕਦਮਾਂ 'ਤੇ ਚੱਲਦੇ ਹਨ, ਅਤੇ ਜੋ ਨਬੀ (ﷺ) ਦੀਆਂ ਸੁੰਨਤਾਂ (ਹਦੀਸਾਂ) ਨੂੰ ਆਪਣੀਆਂ ਦਲੀਲਾਂ ਬਣਾ ਕੇ ਬਿਦਆਤੀ ਲੋਕਾਂ ਦੇ ਝੂਠ ਦਾ ਪਰਦਾਫਾਸ਼ ਕਰਦੇ ਹਨ
[ਮਾਰੀਫਤ ਉਲੂਮ ਅਲ-ਹਦੀਸ, ਅਲ-ਹਾਕਿਮ ਅਲ-ਨਿਸਾਬੁਰੀ ਪ 2, 3]

3. ਅਬੂ ਮਨਸੂਰ ਅਬਦੁਲ ਕਾਹਿਬ ਬਿਨ ਤਾਹਿਰ ਅਲ ਬਗਦਾਦੀ ਨੇ ਸ਼ਾਮ ਦੇ ਸਰਹੱਦੀ ਖੇਤਰਾਂ ਵਿੱਚ ਰਹਿਣ ਵਾਲੇ ਲੋਕਾਂ ਬਾਰੇ ਕਿਹਾ ਕਿ:
"ਇਹ ਸਾਰੇ ਅਹਿਲੇ ਹਦੀਸ ਦੇ ਮਜ਼ਹਬ ਉੱਤੇ ਹਨ"
[ਉਸੂਲ-ਉਦ-ਦੀਨ ਪੰਨਾ 317]

4. ਅਬੂ ਅਬਦੁੱਲਾ ਮੁਹੰਮਦ ਬਿਨ ਅਹਿਮਦ ਬਿਨ ਅਲ-ਬੀਨਾ ਅਲ-ਮਦਕੀਸੀ ਅਲ-ਬਸ਼ਾਰੀ ਨੇ ਆਪਣੇ ਸਮੇਂ ਦੇ ਸਿੰਧ ਦੇ ਲੋਕਾਂ ਬਾਰੇ ਕਿਹਾ:
"ਉਨ੍ਹਾਂ ਵਿਚੋਂ ਜ਼ਿਆਦਾਤਰ ਅਹਿਲੇ ਹਦੀਸ ਹਨ"
[ਅਹਿਸਾਨ ਅਲ-ਤਕਸੀਮ ਫ਼ੀ ਮਾਰੀਫ਼ਾਤੁਲ ਅਕਾਲੀਮ: 363]

5. ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਕਹਿੰਦੇ ਹਨ ਕਿ ਸਾਡਾ ਇਹ ਮਤਲਬ ਨਹੀਂ ਹੈ ਕਿ ਅਹਿਲੇ ਹਦੀਸ ਕੇਵਲ ਸਿਮਾਅ ਹਦੀਸ (ਹਦੀਸ ਸੁਣਨ ਵਾਲੇ) ਜਾਂ ਕਿਤਾਬਤ ਹਦੀਸ ਅਤੇ ਰਵਾਇਤ ਹਦੀਸ ਤੱਕ ਹੀ ਸੀਮਤ ਹਨ,ਬਲਕੇ ਸਾਡਾ ਮਤਲਬ ਇਹ ਹੈ ਕੇ ਹਰ ਉਹ ਵਿਅਕਤੀ ਉਹਨਾਂ ਵਿੱਚ ਸ਼ਾਮਿਲ ਹੈ ਜੋ ਹਦੀਸ ਨੂੰ ਹਿਫ਼ਜ਼ ਕਰ ਲਵੇ ਉਸਦੀ ਮਾਰਫ਼ਤ ਹਾਸਿਲ ਕਰੇ ਉਸ ਦੇ ਜਾਹਿਰੀ (ਬਾਹਰੀ) ਅਤੇ ਬਤਿਨੀ (ਅੰਦਰੂਨੀ) ਫਹਮ (ਸਮਝ) ਅਤੇ ਉਸ ਦੀ ਇੱਤਤਿਬਾ (ਪਾਲਣਾ ਕਰਨ) ਦਾ ਹੱਕ ਅਦਾ ਕਰੇ । ਇਹੀ ਲੋਕ ਨਬੀ ਦੀ ਹਦੀਸ , ਸੀਰਤ , ਅਤੇ ਆਪ ਦੇ ਅਹਵਾਲ ਜਿੰਦਗੀ ਨੂੰ ਸਾਰੇ ਲੋਕਾਂ ਨਾਲੋਂ ਜਿਆਦਾ ਜਾਨਣ ਵਾਲੇ ਹਨ ਤਾਂ ਇਹ ਕਿਓਂ ਨਾ ਅਹਲੇ ਹਦੀਸ ਹੋਏ? ਓਹਨਾਂ ਨੇ ਜਿਵੇਂ ਹਦੀਸ ਸੁਣੀ ਉਸੇ ਤਰ੍ਹਾਂ ਅੱਗੇ ਪਹੁੰਚਾ ਦਿੱਤੀ,ਉਹ ਰਾਤਾਂ ਨੂੰ ਹਦੀਸ ਪੜ੍ਹਦੇ ਅਤੇ ਪੜ੍ਹਾਉਂਦੇ ਰਹੇ,ਉਹਨਾਂ ਨੇ ਅਪਣੀਆ ਅੱਖਾਂ ਵਿੱਚ ਬੇਦਾਰੀ ਦਾ ਸੁਰਮਾ ਲਾਇਆ ਹਿਫ਼ਜ਼ ਏ ਹਦੀਸ ਅਤੇ ਤਬਲੀਗ ਏ ਹਦੀਸ ਵਿੱਚ ਆਪਣੀ ਹਿੰਮਤ ਅਤੇ ਤਾਕਤ ਲਗਾ ਦਿੱਤੀ , ਇਸਦੇ ਵਿੱਚ ਗੌਰ ਫਿਕਰ ਕਰਦੇ ਰਹੇ ਇਸ ਤੋਂ ਸਮਝ ਪ੍ਰਾਪਤ ਕਰਦੇ ਰਹੇ ਅਤੇ ਇਸ ਤੋਂ ਮਸਲੇ ਦਾ

ਇੰਸਤਿੰਬਾਤ ਕਰਦੇ ਰਹੇ ਲਗਾਉਂਦੇ , ਸਗੋਂ ਉਨ੍ਹਾਂ ਨੇ ਦਲਾਇਲ (ਨੁਸੂਸ) ਦੇ ਪ੍ਰਸਾਰ ਦਾ ਕੰਮ ਕੀਤਾ ਅਤੇ ਇਸਦੇ ਜਰੀਏ ਇਲਮ ਅਤੇ ਹਿਕਮਤ ਦੇ ਚਸ਼ਮੇ ਜਾਰੀ ਕੀਤੇ ਅਤੇ ਇਸ ਦੇ ਖ਼ਜ਼ਾਨੇ ਬਾਹਰ ਕੱਢੇ।

(ਅਲਹਮਦੂਲਿੱਲਲਾਹ)।

[ਅਲ-ਮਜਮੂਆ ਅਲ ਫਤਾਵਾ : (4 /95)]

## 5. ਖੈਰ ਅਤੇ ਫਜੀਲਤਾਂ ਹਾਸਿਲ ਕਰਨ ਲਈ ਅਹਿਲੇ ਹਦੀਸ ਨਾਲ ਜੁੜ ਜਾਵੇ ਅਤੇ ਇਹਨਾਂ ਬਾਰੇ ਬੁਰਾ ਭਾਲ ਆਖਣ ਵਾਲਿਆਂ ਤੋਂ ਦੂਰ ਹੋ ਜਾਵੇ

1. ਹਫ਼ਸ ਬਿਨ ਗਿਆਸ (194 ਹ) ਨੇ ਕਿਹਾ  ਕਿ "ਅਸਹਾਬੁਲ ਹਦੀਸ" ਪੂਰੀ ਦੁਨੀਆਂ ਵਿੱਚ ਸਭ ਤੋਂ ਬਹਿਤਰੀਨ ਹਨ (ਖ਼ੈਰ ਵਾਲ਼ੇ ਹਨ)
(ਮਾਰਿਫ਼ਤੁ ਉਲੂਮ ਉਲ ਹਦੀਸ ਹਾਕਿਮ ਪ 3 ਇਸਨਾਦ ਸਹੀ)

2. ਇਮਾਮ ਹਾਕਿਮ ਨੇ ਕਿਹਾ ਬੇਸ਼ੱਕ ਅਸਹਾਬੁਲ ਹਦੀਸ ਲੋਕਾਂ ਵਿੱਚ ਸਭ ਤੋਂ ਬੇਹਤਰੀਨ ਹਨ
(ਮਾਰਿਫ਼ਤੁ ਉਲੂਮ ਉਲ ਹਦੀਸ ਹਾਕਿਮ ਪ 3)

3. ਅਹਿਮਦ ਬਿਨ ਸਿਨਾਨ ਵਾਸਤੀ (259 ਹ) ਨੇ ਕਿਹਾ ਕਿ ਦੁਨੀਆਂ ਵਿੱਚ ਜੋ ਵੀ ਬਿਦਆਤੀ ਹੁੰਦਾ ਹੈ ਤਾਂ ਉਹ ਅਹਲੇ ਹਦੀਸ ਨਾਲ ਬੁਗ਼ਜ਼ (ਨਫਰਤ) ਰੱਖਦਾ ਹੈ। ਅਤੇ ਜਦ ਕੋਈ ਇਨਸਾਨ ਬਿਦਾਅਤੀ ਹੋ ਜਾਂਦਾ ਹੈ ਤਾਂ ਹਦੀਸ ਦੀ ਮਿਠਾਸ ਉਸਦੇ ਦਿਲ ਵਿਚੋਂ ਨਿੱਕਲ ਜਾਂਦੀ ਹੈ
(ਮਾਰਿਫ਼ਤੁ ਉਲੂਮ ਉਲ ਹਦੀਸ ਹਾਕਿਮ ਪ 4, ਸਨਦ ਸਹੀ)

4. ਇਬਨੇ ਅਬੀ ਕੁਤਾਇਲਾ ਨਾਮੀ ਇੱਕ ਇਨਸਾਨ ਸੀ, ਜੋ ਅਹਲੇ ਹਦੀਸ ਦੇ ਬਾਰੇ ਬੁਰਾ ਭਲਾ ਕਹਿੰਦਾ ਸੀ, ਤਾਂ ਇਮਾਮ ਅਹਿਮਦ ਇਬਨੇ ਹੰਬਲ ਨੇ ਫਰਮਾਇਆ "ਜਿੰਦੀਕ, ਜਿੰਦੀਕ, ਜਿੰਦੀਕ (ਬਹੁਤ ਗੁੰਮਰਾਹ,ਬਹੁਤ ਬੁਰਾ ,ਮੁਲਹਿਦ ,ਬੇ ਦੀਨ)ਇਹ ਕਹਿ ਕੇ ਇਮਾਮ ਅਹਿਮਦ ਆਪਣੇ ਘਰ ਚਲੇ ਗਏ।  (ਮਾਰਿਫ਼ਤੁ ਉਲੂਮ ਉਲ ਹਦੀਸ ਹਾਕਿਮ ਪ 4, ਸਨਦ ਹਸਨ)

5. ਇਮਾਮ ਕੁਤੇਬਾ ਬਿਨ ਸਈਦ ਨੇ ਕਿਹਾ ਕਿ ਅਗਰ ਤੂੰ ਕਿਸੇ ਇਨਸਾਨ ਨੂੰ ਦੇਖੇ ਕਿ ਉਹ ਅਹਿਲੇ ਹਦੀਸ ਨਾਲ ਮੁਹੱਬਤ ਕਰਦਾ ਹੈ ਤਾਂ ਸਮਝ ਕਿ ਉਹ ਇਨਸਾਨ ਸੁੰਨਤ ਉੱਪਰ ਚੱਲ ਰਿਹਾ ਹੈ ।
(ਸ਼ਰਫ਼ ਅਸਹਾਬੁਲ ਹਦੀਸ ਪ 143 ਸਨਦ ਸਹੀ)

6. ਮੁਹੰਮਦ ਬਿਨ ਅਲੀ ਅਲ ਸੌਰੀ ਬਗਦਾਦ ਦੇ ਮਸ਼ਹੂਰ ਇਮਾਮ ਕਿ ਕਿਹਾ ਕਿ  ਹਦੀਸ ਨਾਲ ਦੁਸਮਣੀ ਅਤੇ ਅਹਲੇ ਹਦੀਸ ਦੀ ਐਬ-ਜੋਈ ਕਰਨ ਵਾਲਿਆਂ ਨੂੰ ਕਹਿ ਦਵੋ ਕਿ  ਕੀ ਤੂੰ ਇਹ ਸੱਭ ਕੁੱਝ ਇਲਮ ਦੀ ਬੁਨਿਆਦ ਤੇ ਕਹਿ ਰਿਹਾ ਹੈਂ ਜਾਂ ਜਹਾਲਤ ਦੇ ਨਾਲ ? ਮੈਂਨੂੰ ਦੱਸ ਕਿ ਜਾਂ ਫਿਰ ਤੈਨੂੰ ਜਹਾਲਤ ਅਤੇ ਬੇਵਕੂਫ਼ੀ ਦੀ ਆਦਤ ਹੈ ।
ਕੀ ਉਹਨਾਂ ਦੀ ਐਬ ਜੋਈ ਕੀਤੀ ਜਾ ਸਕਦੀ ਹੈ ਜਿਹਨਾਂ ਨੇ ਦੀਨ ਨੂੰ ਬਾਤਿਲ (ਚੀਜ਼ਾਂ ਤੋਂ) ਅਤੇ ਬੇ-ਬੁਨਿਆਦ ਗੱਲਾਂ ਤੋਂ ਮਹਿਫ਼ੂਜ਼ ਰੱਖਿਆ ਹੈ ।
(ਤਜਕਿਰਾ ਤੁਲ ਹੁੱਫਾਜ਼ ਜਹਬੀ 3/1117 ਹ 1002 ਸਨਦ ਹਸਨ)

7. ਇਮਾਮ ਅਬੂ ਦਾਊਦ ਅਜ ਸਿਜਸਤਾਨੀ (275 ਹ) ਦਾ ਪੁੱਤਰ ਅਬੂ ਬਕਰ ਆਖਦੇ ਹਨ “ਅਤੇ ਤੂੰ ਉਸ ਕੌਮ ਵਿੱਚੋਂ ਨਾ ਹੋ ਜਾਵੀਂ ਕਿ ਜਿਹੜੇ ਆਪਣੇ ਦੀਨ ਨਾਲ ਖੇਡਦੇ ਹਨ (ਖਿਲਵਾੜ ਕਰਦੇ ਹਨ),ਵਰਨਾ ਤੂੰ ਅਹਿਲੇ ਹਦੀਸ ਉੱਪਰ ਤਾਅਨ ਅਤੇ ਜਰਹ (ਐਬ ਜੋਈ, ਸਿੱਟਾ ਕਢੀ) ਕਰ ਬੈਠੇਂਗਾ
(ਕਿਤਾਬ ਅਸ ਸ਼ਰੀਆ ਅਲ ਅਜੁੱਰੀ ਪ 975 ਸਨਦ ਸਹੀ)

8. ਮੁਹੰਮਦ ਬਿਨ ਇਸਮਾਈਲ ਅਲ ਯਮਾਨੀ ਨੇ ਕਿਹਾ ਤੁਸੀਂ ਅਹਲੇ ਹਦੀਸ ਨੂੰ ਲਾਜਿਮ ਫੜ ਕੇ ਰੱਖੋ, ਕਿਉਂਕਿ ਤੁਹਾਨੂੰ ਇਹਨਾਂ ਕੋਲ ਹਰ ਕਿਸਮ ਦੀ ਹਿਦਾਇਤ ਅਤੇ ਫ਼ਜੀਲਤਾਂ ਮਿਲਣਗੀਆਂ ।
(ਅਲ ਰੌਜ ਅਲ ਬਾਸਿਮ ਫੀ ਜਬ ਅਨ ਸੁੰਨਤ ਅਬਿਲ ਕਾਸਿਮ ਜ 1, ਪ 146)

9. ਕਾਜੀ ਹਸਨ ਬਿਨ ਅਬਦੁਰ ਰਹਿਮਾਨ ਨੇ ਕਿਹਾ ਕਿ ਅੱਲ੍ਹਾ ਤਾਅਲਾ ਨੇ ਹਦੀਸ ਅਤੇ ਅਹਿਲੇ ਹਦੀਸ ਨੂੰ ਫ਼ਜੀਲਤ ਬਖਸੀ ਹੈ
(ਅਲ ਮੁਹੱਦਿਸ ਅਲ ਫਾਮਿਲ ਬਈ ਨਲ ਰਾਵੀ ਪ 159)

10. ਇਬਨੇ ਕੱਈਯਮ (751 ਹ) ਨੇ ਆਪਣੇ ਮਸ਼ਹੂਰ ਕਸੀਦੇ ਨੂਨੀਆ ਵਿੱਚ ਫ਼ਰਮਾਇਆ ਕਿ ਏਹ ਅਹਿਲੇ ਹਦੀਸ ਨਾਲ ਬੁਗਜ਼ (ਨਫ਼ਰਤ) ਰੱਖਣ ਵਾਲੇ,ਅਤੇ ਇਹਨਾਂ ਨੂੰ ਗਾਲਾਂ ਕੱਢਣ ਵਾਲੇ ਤੈਨੂੰ ਸ਼ੈਤਾਨ ਦੀ ਦੋਸਤੀ ਮੁਬਾਰਕ ਹੋਵੇ
(ਅਲ ਕਾਫ਼ੀਆ ਵਲ ਸ਼ਾਫ਼ੀਆ ਪ 199)

11. ਇਮਾਮ ਬੇਹੱਕੀ (458 ਹ) ਨੇ ਇਮਾਮ ਮਾਲਿਕ ਬਿਨ ਅਨਸ, ਔਜਾਈ, ਸੁਫ਼ਿਆਨ ਸੌਰੀ, ਸੁਫ਼ਿਆਨ ਉਆਇਨਾ, ਹੱਮਾਦ ਬਿਨ ਜੈਦ, ਹੱਮਾਦ ਬਿਨ ਸਲਮਾ, ਇਮਾਮ ਸ਼ਾਫੀ, ਇਮਾਮ ਅਹਿਮਦ ਇਬਨੇ ਹੰਬਲ, ਇਸਹਾਕ ਬਿਨ ਰਹਵੇ ਆਦਿ ਬਾਰੇ ਲਿਖਿਆ ਕਿ ਇਹ ਅਹਿਲੇ ਹਦੀਸ ਵਿੱਚੋਂ ਹਨ
(ਕਿਤਾਬ ਅਲ ਐਤਕਾਦ ਵਲ ਹਿਦਅਤ ਪ 180)

12. ਇਮਾਮ ਮੁਸਲਿਮ ਨੇ ਅੱਯੂਬ ਸਖਤਿਆਨੀ, ਇਬਨੇ ਔਨ, ਇਮਾਮ ਮਾਲਿਕ ਬਿਨ ਅਨਸ, ਸੁਅਬਾ ਬਿਨ ਹੱਜਾਜ, ਯਹਯਾ ਬਿਨ ਸਈਦ ਅਲ ਕੱਤਾਨ, ਅਬਦੁਰ ਰਹਿਮਾਨ ਬਿਨ ਮੇਹਦੀ ਅਤੇ ਉਹਨਾਂ ਤੋਂ ਬਾਅਦ ਵਿੱਚ ਆਉਣ ਵਾਲਿਆਂ ਲਈ ਕਿਹਾ ਕਿ ਉਹ (ਗਿਰੋਹ) ਅਹਿਲੇ ਹਦੀਸ ਵਿੱਚੋਂ ਸਨ
(ਸਹੀ ਮੁਸਲਿਮ ਮੁਕੱਦਮਾ ਪ 22 )

13. ਸ਼ੇਖ ਉਲ ਇਸਲਾਮ ਇਬਨੇ ਤੈਮੀਆ (728 ਹ) ਨੇ ਕਿਹਾ:
ਇਸ ਲਈ ਇਹ ਸਪੱਸ਼ਟ ਹੈ ਕਿ ਜਿਹੜੇ ਲੋਕ ਸਭ ਤੋਂ ਵੱਧ ਤਾਇਫ਼ਾ ਮਨਸੂਰਾ ਜਾਂ ਫ਼ਿਰਕਾ ਨਾਜੀਆ (ਜੇਤੂ ਸਮੂਹ) ਕਹਾਉਣ ਦੇ ਹੱਕਦਾਰ ਹਨ ਉਹ "ਅਹਿਲੇ ਹਦੀਸ ਵਲ ਸੁੰਨਤ" ਹਨ, ਜਿਨ੍ਹਾਂ ਦਾ ਕੋਈ ਆਗੂ ਨਹੀਂ ਹੈ ਜਿਸਦੀ ਉਹ ਅੰਨ੍ਹੇਵਾਹ ਪੈਰਵੀ ਕਰਨ, ਸਿਵਾਏ ਅੱਲ੍ਹਾ ਦੇ ਨਬੀ ਮੁਹੰਮਦ (ﷺ) ਦੇ. ਉਹ ਨਬੀ ਮੁਹੰਮਦ (ﷺ) ਦੇ ਸ਼ਬਦਾਂ (ਹਦੀਸ) ਅਤੇ ਅਮਲਾਂ ਬਾਰੇ ਲੋਕਾਂ ਵਿੱਚੋਂ ਸਭ ਤੋਂ ਵੱਧ ਜਾਣਕਾਰ ਹਨ, [ਹਦੀਸ] ਕਿਹੜੀ ਸਹੀ ਹੈ ਅਤੇ ਕਿਹੜੀ ਨਹੀਂ,ਇਸਦੇ ਵਿਚਕਾਰ ਫਰਕ ਕਰਨ ਦੇ ਸਭ ਤੋਂ ਵੱਧ ਯੋਗ ਹਨ। ਉਨ੍ਹਾਂ ਦੇ ਇਮਾਮਾਂ ਨੂੰ ਇਸ ਦਾ ਡੂੰਘਾ ਗਿਆਨ ਹੈ, ਸਿਰਫ਼ ਇਹੀ ਉਹ ਲੋਕ ਹਨ ਜੋ ਇਸ ਦੇ (ਹਦੀਸ ਦੇ) ਅਰਥਾਂ ਨੂੰ ਸਮਝਦੇ ਹਨ ਅਤੇ ਇਸਦਾ ਪਾਲਣ ਕਰਨ ਵਿੱਚ ਸਭ ਤੋਂ ਵੱਧ ਮੁਖਲਿਸ (ਇਮਾਨਦਾਰ) ਹਨ। ਉਹ ਇਸਨੂੰ ਸਵੀਕਾਰ ਕਰਦੇ ਹਨ ਅਤੇ ਇਸ ਵਿੱਚ ਇਮਾਨ ਰੱਖਦੇ ਹਨ, ਅਤੇ ਇਸ 'ਤੇ ਅਮਲ ਕਰਦੇ ਹਨ। ਉਹ ਉਹਨਾਂ ਨੂੰ ਪਿਆਰ ਕਰਦੇ ਹਨ ਜੋ ਇਸਨੂੰ (ਹਦੀਸ ਨੂੰ) ਅਪਣਾਉਂਦੇ ਹਨ ਅਤੇ ਉਹ ਉਹਨਾਂ ਨਾਲ ਦੁਸ਼ਮਣੀ ਦਿਖਾਉਂਦੇ ਹਨ ਜੋ ਇਸਦਾ (ਹਦੀਸ ਦਾ) ਇਨਕਾਰ ਕਰਦੇ ਹਨ। ਇਹ ਉਹ ਲੋਕ ਹਨ ਜੋ ਕਿਸੇ ਵੀ ਵਿਚਾਰ ਨੂੰ, ਕੁਰਆਨ ਅਤੇ ਸੁੰਨਤ ਵਿੱਚ ਸਾਬਤ ਵਿਚਾਰ ਨਾਲ ਮਾਪਦੇ ਹਨ, ਇਸ ਲਈ ਉਹ ਕਦੇ ਵੀ ਕਿਸੇ ਵਿਚਾਰ ਨੂੰ ਨਹੀਂ ਅਪਣਾਉਂਦੇ ਅਤੇ ਇਸਨੂੰ ਆਪਣੇ ਧਰਮ ਦੇ ਮੂਲ ਸਿਧਾਂਤਾਂ ਵਿੱਚੋਂ ਇੱਕ ਨਹੀਂ ਬਣਾਉਂਦੇ ,ਜਦੋਂ ਤੱਕ ਕਿ ਇਹ ਉਸ ਵਿੱਚ ਸਾਬਤ ਨਹੀਂ ਹੁੰਦਾ ਜੋ ਨਬੀ ਮੁਹੰਮਦ (ﷺ) ਲਿਆਏ ਹਨ। ਸਗੋਂ ਉਹ ਉਸ ਚੀਜ਼ ਨੂੰ ਅਪਣਾਉਂਦੇ ਹਨ ਜੋ ਨਬੀ ਮੁਹੰਮਦ (ﷺ) ਲਿਆਏ, ਕੁਰਆਨ ਅਤੇ ਸੁੰਨਤ, (ਇਹੀ ਹੈ) ਉਹਨਾਂ ਦੇ ਵਿਸ਼ਵਾਸਾਂ ਦੀ ਬੁਨਿਆਦ ਅਤੇ ਅਧਾਰ। ਉਨ੍ਹਾਂ ਮੁੱਦਿਆਂ ਦੇ ਸਬੰਧ ਵਿੱਚ ਜਿਨ੍ਹਾਂ ਬਾਰੇ ਲੋਕ ਵਿਵਾਦ ਕਰਦੇ ਹਨ, ਜਿਵੇਂ ਕਿ ਅੱਲ੍ਹਾ ਦੇ ਗੁਣ, ਅੱਲ੍ਹਾ ਦੇ ਨਾਮ ਅਤੇ ਚੰਗੇ ਦਾ ਹੁਕਮ ਦੇਣ ਅਤੇ ਬੁਰਾਈ ਨੂੰ ਮਨ੍ਹਾ ਕਰਨ ਦਾ ਸਿਧਾਂਤ, ਆਦਿ, ਨੂੰ ਉਹ

ਅੱਲ੍ਹਾ ਅਤੇ ਉਸਦੇ ਰਸੂਲ ਦੀ ਤਰਫ ਲੈਕੇ ਜਾਂਦੇ ਹਨ । ਉਹ ਉਨ੍ਹਾਂ ਵਿਚਾਰਾਂ ਦੀ ਜਾਂਚ ਕਰਦੇ ਹਨ ਜਿਨ੍ਹਾਂ ਬਾਰੇ ਵੱਖ-ਵੱਖ ਸਮੂਹ ਵਿਵਾਦ ਕਰਦੇ ਹਨ, ਅਤੇ ਇਹਨਾਂ ਵਿੱਚੋਂ ਜੋ ਵੀ ਵਿਚਾਰ ਕੁਰਆਨ ਅਤੇ ਸੁੰਨਤ ਦੇ ਅਨੁਸਾਰ ਹੁੰਦਾ ਹੈ, ਉਹ ਇਸ ਨੂੰ ਪ੍ਰਵਾਨ ਕਰਦੇ ਹਨ, ਅਤੇ ਜੋ ਵੀ ਕੁਰਆਨ ਅਤੇ ਸੁੰਨਤ ਦੇ ਵਿਰੁੱਧ ਹੁੰਦਾ ਹੈ, ਉਹ ਉਸਨੂੰ ਰੱਦ ਕਰਦੇ ਹਨ। ਉਹ ਗਲਤ ਧਾਰਨਾਵਾ, ਅਨੁਮਾਨਾਂ ਜਾਂ ਇੱਛਾਵਾਂ ਦਾ ਪਾਲਣ ਨਹੀਂ ਕਰਦੇ। ਕਿਉਂ ਕਿ ਗਲਤ ਧਾਰਨਾਵਾ ਦਾ ਪਾਲਣ ਕਰਨਾ ਅਗਿਆਨਤਾ ਅਤੇ ਇੱਛਾਵਾਂ ਦਾ ਪਾਲਣ ਕਰਨਾ , ਬਿਨਾਂ ਅੱਲ੍ਹਾ ਦੁਆਰਾ ਕਿਸੇ ਮਾਰਗਦਰਸ਼ਨ ਦੇ ਗਲਤ ਕੰਮ ਕਰਨਾ ਹੈ।
(ਮਜਮੂਆ ਅਲ-ਫਤਾਵਾ, 3/347, 348)

14. ਅਬਦੁਲ ਹਈ ਲੱਖਨਵੀਂ ਅਲ ਹਨਫ਼ੀ (ਰਹਿ:) ਨੇ ਲਿਖਿਆ ਹੈ ਕਿ ਜਿਸ ਨੇ ਇੰਨਸਾਫ ਦੀ ਨਜ਼ਰ ਨਾਲ ਦੇਖਿਆ ਅਤੇ ਜ਼ੁਲਮ ਅਤੇ ਨਾ-ਇੰਨਸਾਫੀ ਤੋਂ ਦੂਰੀ ਇਖਤਿਆਰ ਕਰਦੇ ਹੋਏ ਫਿਕ ਅਤੇ ਉਸੂਲ ਦੇ ਸਮੁੰਦਰ ਵਿੱਚ ਗੋਤਾ ਖਾਦਾ ਤਾ ਉਹ ਯਕੀਨੀ ਇਲਮ ਦੇ ਤੌਰ ਤੇ ਜਾਣ ਲਵੇਗਾ ਕਿ ਅਕਸਰ ਫ਼ੁਰੂਈ (ਫਿਕਹਿ ਮਸਲੇ ) ਅਤੇ ਉਸੂਲੀ (ਅਕੀਦੇ ਦੇ ਮਸਲੇ), ਜਿਹਨਾਂ ਵਿੱਚ ਉੱਲਮਾ ਦਾ ਇੱਖਤਿਲਾਫ਼ ਹੁੰਦਾ ਹੈ ,ਉਹਨਾਂ ਮਸਲਿਆਂ ਵਿੱਚ ਦੂਸਰੇ ਮਸਲਕ ਵਾਲਿਆਂ ਤੋਂ ਮੁਹੱਦੀਸੀਨ (ਹਦੀਸ ਵਾਲੇ (ਅਹਿਲੇ ਹਦੀਸ)) ਦਾ ਮਸਲਕ ਜਿਆਦਾ ਮਜਬੂਤ ਹੁੰਦਾ ਹੈ ,ਅਤੇ ਮੈਂ ਜਦ ਵੀ ਇੱਖਤਿਲਾਫ਼ ਦੀਆਂ ਘਾਟੀਆਂ ਵਿੱਚ ਉੱਤਰਦਾ ਹਾਂ ਤਾਂ ਮੁਹੱਦੀਸੀਨ ਦਾ ਕੌਲ ਇੰਨਸਾਫ ਦੇ ਕਰੀਬ ਪਾਉਂਦਾ ਹਾਂ ,ਬਸ ਅੱਲ੍ਹਾ ਇਹਨਾਂ ਨੂੰ ਬੜੀ ਖੈਰ ਅਤਾ ਕਰੇ, ਅਤੇ ਅਜਿਹਾ ਹੋਵੇ ਵੀ ਕਿਓਂ ਨਾ ,ਕਿਉਂਕਿ ਇਹ ਤਾਂ ਨਬੀ ਦੇ ਸੱਚੇ ਵਾਰਿਸ ਅਤੇ

ਆਪ ਦੀ ਸ਼ਰੀਅਤ ਦੇ ਸਹੀ ਨਾਇਬ ਹਨ ,ਅੱਲ੍ਹਾ ਤਾਅਲਾ ਸਾਨੂੰ ਵੀ ਇਹਨਾਂ ਦੀ ਜਮਾਤ ਵਿੱਚ ਉਠਾਵੇ ਅਤੇ ਇਹਨਾਂ ਦੀ ਮੁਹੱਬਤ ਅਤੇ ਸੀਰਤ ਤੇ ਸਾਡਾ ਖਾਤਮਾ ਕਰੇ (ਆਮੀਨ)

(ਇਮਾਮ ਅਲ ਕਲਾਮ ਪ 216)